# Fact Sheet

www.abs.gov.au/census

## ਮੰਗਲਵਾਰ 8 ਅਗਸਤ, 2006 ਨੂੰ ਮਰਦਮ ਸ਼ੁਮਾਰੀ, ਤੁਹਾਡੇ ਸਮਾਜ ਲਈ ਮਹੱਤਵਪੂਰਨ ਹੈ ।

2006 ਜਨ-ਸੰਖਿਆ ਅਤੇ ਘਰਾਂ ਦੀ ਮਰਦਮ ਸ਼ੁਮਾਰੀ ਵਿਚ ਆਸਟਰੇਲੀਆ ਦੇ ਹਰ ਇਕ ਜਨੇ ਦੀ ਗਿਣਤੀ ਕੀਤੀ ਜਾਵੇਗੀ । ਤੁਹਾਡੀ ਮਦਦ ਤੁਹਾਡੇ ਸਮਾਜ ਦੇ ਭਵਿੱਖ ਲਈ ਅਤਿ ਮਹੱਤਵਪੂਰਨ ਹੈ ।

ਸਮਾਜਿਕ ਸੰਸਥਾਵਾਂ, ਸਰਕਾਰ ਅਤੇ ਕਾਰੋਬਾਰ, ਇਹ ਸਾਡੀਆਂ ਸਮਾਜਿਕ ਸਹੂਲਤਾਂ ਅਤੇ ਸੇਵਾਵਾਂ ਜਿਵੇਂ ਘਰ, ਸੇਹਤ, ਸਿਖਿਆ, ਭਾਸ਼ਾ ਦੀ ਸੇਵਾਵਾਂ ਅਤੇ ਵਿਸ਼ੇਸ਼ ਸਹਾਇਤਾ ਪਰੋਗਰਾਮਾਂ ਦੀ ਯੋਜਨਾ ਬਣਾਉਣ ਲਈ ਮਰਦਮ ਸ਼ੁਮਾਰੀ ਦੀ ਰਪਟ ਤੇ ਭਰੋਸਾ ਕਰਦੀਆਂ ਹਨ ।

## ਜਨਮ ਅਸਥਾਨ, ਭਾਸ਼ਾਵਾਂ ਜੋ ਤੁਸੀਂ ਬੋਲਦੇ ਹੋ, ਧਰਮ ਅਤੇ ਖਾਨਦਾਨ ਉਤੇ ਸਵਾਲ

2006 ਮਰਦਮ ਸ਼ੁਮਾਰੀ ਆਸਟਰੇਲੀਆ ਦੇ ਹਰ ਇਕ ਜਨੇ ਦੀ ਤਸਵੀਰ ਪੇਸ਼ ਕਰੇਗੀ ਅਤੇ ਜਰੂਰੀ ਅੰਗ ਜਿਵੇਂ ਉਮਰ, ਜਨਮ ਅਸਥਾਨ, ਭਾਸ਼ਾਵਾਂ ਜੋ ਤੁਸੀਂ ਬੋਲਦੇ ਹੋ, ਧਰਮ ਅਤੇ ਖਾਨਦਾਨ ਨੂੰ ਮਾਪੇ ਗੀ । ਅਤੇ ਇਹ ਵੀ ਖੋਜ ਕਰੇਗੀ ਜੇਕਰ ਲੋਕਾਂ ਨੂੰ ਅੰਗਰੇਜੀ ਭਾਸ਼ਾ ਵਿਚ ਸਹਾਇਤਾ ਦੀ ਲੋੜ ਹੈ ।

ਸਮਾਜ ਦੀ ਜਾਤੀ ਸੰਸਥਾਵਾਂ ਮਰਦਮ ਸ਼ੁਮਾਰੀ ਦਾ ਸਮਰਥਨ ਕਰਦੀਆਂ ਹਨ । ਮਰਦਮ ਸ਼ੁਮਾਰੀ ਦੇ ਫਾਰਮ ਉਤੇ ਦਿਤੀ ਜਾਣਕਾਰੀ ਉਨ੍ਹਾਂ ਦੇ ਸਮਾਜ ਬਾਰੇ ਸਹੀ ਤਸਵੀਰ ਪੇਸ਼ ਕਰਨ ਵਿਚ ਮਦਦ ਕਰਦੀ ਹੈ । ਮਰਦਮ ਸ਼ੁਮਾਰੀ ਦੀ ਜਾਣਕਾਰੀ ਸਰਕਾਰੀ ਖਜਾਨੇ ਦੀ ਜਾਤੀ ਸਮਾਜਾਂ ਵਿਚ ਨਿਰਪੱਖ ਵੰਡ ਕਰਨ ਲਈ ਵੀ ਮਦਦ ਕਰਦੀ ਹੈ ।

## ਆਪਣਾ ਜੁਆਬ ਲਿਖ ਕੇ ਦੇਉ ਜੇਕਰ ਇਹ ਸੂਚੀਬੱਧ ਨਾ ਹੋਣ

ਮਰਦਮ ਸ਼ੁਮਾਰੀ ਕਰੀਬਨ 280 ਦੇਸ਼ਾਂ, 240 ਭਾਸ਼ਾਵਾਂ ਅਤੇ 120 ਧਰਮਾਂ ਦੀ ਜਾਣਕਾਰੀ ਲਿਖਿਤ ਰੂਪ ਵਿਚ ਵਿਵਰਣ ਕਰਦਾ ਹੈ । ਮਰਦਮ ਸ਼ੁਮਾਰੀ ਦੇ ਫਾਰਮ ਵਿਚ ਸੀਮਤ ਥਾਂ ਹੈ ਅਤੇ ਇਹ ਸਾਰੇ ਦੇਸ਼ਾਂ, ਭਾਸ਼ਾਵਾਂ ਅਤੇ ਧਰਮਾਂ ਨੂੰ ਲਿਸਟ ਨਹੀਂ ਕਰ ਸਕਦਾ । ਜੇਕਰ ਤੁਹਾਡਾ ਦੇਸ਼, ਭਾਸ਼ਾ ਜਾਂ ਧਰਮ ਲਿਸਟ ਵਿਚ ਨਹੀਂ ਹੈ ਤਾਂ ਕਿਰਪਾ ਕਰਕੇ ਦਿਤੀ ਗਈ ਜਗ੍ਹਾ ਉਤੇ ਆਪਣਾ ਜੁਆਬ ਲਿਖੋ ।

## ਕੀ ਮੇਰੀ ਜਾਣਕਾਰੀ ਗੁਪਤ ਹੋਵੇਗੀ ?

**ਕਾਨੂੰਨੀ ਤੌਰ ਤੇ ਮਰਦਮ ਸ਼ੁਮਾਰੀ ਦੌਰਾਨ ਇਕੱਤਰ ਕੀਤੀਆਂ ਸਾਰੀਆਂ ਜਾਣਕਾਰੀਆਂ ਗੁਪਤ ਹਨ** । ਸਾਡੀ ਤੁਹਾਡੇ ਵਿਅਕਤੀਗਤ ਰਹੱਸ ਨੂੰ ਗੁਪਤ ਰਖਣ ਦੀ ਪੂਰਨ ਜੁੰਮੇਵਾਰੀ ਹੈ ।

ਕੋਈ ਨਾਮ ਜਾਂ ਪਤੇ ਦੀ ਜਾਣਕਾਰੀ ਨਹੀਂ ਰਖੀ ਜਾਵੇਗੀ ਜਦ ਤੀਕ ਨਾ ਤੁਸੀਂ ਆਪਣੇ ਆਪ ਨੂੰ ਸੈਨਸਸ ਟਾਈਮ ਕੈਪਸੂਲ ਦਾ ਹਿੱਸਾ ਚੁਣਿਆ ਨਾ ਹੋਵੇ । ਸਾਰੇ ਮਰਦਮ ਸ਼ੁਮਾਰੀ ਦੇ ਪੇਪਰ ਫਾਰਮਾਂ ਨੂੰ ਅਤੇ ਉਨ੍ਹਾਂ ਕੰਪਿਊਟਰ ਫਾਈਲਾਂ ਨੂੰ ਜਿਨ੍ਹਾਂ ਵਿਚ ਨਾਮ ਜਾਂ ਪਤੇ ਦੀ ਜਾਣਕਾਰੀ ਸ਼ਾਮਲ ਹੋਵੇ, ਅਮਲ ਕਰਨ ਉਪਰੰਤ ਨਸ਼ਟ ਕਰ ਦਿਤਾ ਜਾਂਦਾ ਹੈ ।

ਮਰਦਮ ਸ਼ੁਮਾਰੀ ਦੇ ਸਾਰੇ ਕਰਮਚਾਰੀ ਕਾਨੂੰਨੀ ਬੰਧਨ ਹੋਣ ਕਰਕੇ ਕਦੀ ਵੀ ਕਿਸੇ ਵਿਅਕਤੀਗਤ ਜਾਣਕਾਰੀ ਦੀ ਖਲਾਸੀ ਨਹੀਂ ਕਰ ਸਕਦੇ । ਫੈਡਰਲ ਪੁਲੀਸ, ASIO, ਟੈਕਸ ਆਫਿਸ, ਸੈਂਟਰਲਿੰਕ, ਇਮੀਗਰੇਸ਼ਨ ਵਰਗੀਆਂ ਸੰਸਥਾਵਾਂ ਅਤੇ ਸਿੱਧੀਆਂ ਵਪਾਰੀ ਕੰਪਨੀਆਂ ਕਦੀ ਵੀ ਮਰਦਮ ਸ਼ੁਮਾਰੀ ਤੋਂ ਵਿਅਕਤੀਗਤ ਜਾਣਕਾਰੀ ਹਾਸਲ ਨਹੀਂ ਕਰ ਸਕਦੀਆਂ ।

## ਸੈਨਸਸ ਟਾਈਮ ਕੈਪਸੂਲ

ਤੁਸੀਂ ਚੁਣ ਸਕਦੇ ਹੋ ਕਿ ਤੁਹਾਡੀ ਮਰਦਮ ਸ਼ੁਮਾਰੀ ਦੀ ਜਾਣਕਾਰੀ, ਤੁਹਾਡੇ ਨਾਮ ਅਤੇ ਪਤੇ ਸਹਿਤ National Archives of Australia ਵਲੋਂ 99 ਸਾਲਾਂ ਲਈ ਸਾਂਭ ਕੇ ਰੱਖੀ ਜਾਵੇ । ਕਿਉਂ ਕਿ ਕਿਸੇ ਨੂੰ ਵੀ 99 ਸਾਲਾਂ ਤੱਕ ਮਰਦਮ ਸ਼ੁਮਾਰੀ ਦੀ ਜਾਣਕਾਰੀ ਦੀ ਪਹੁੰਚ ਨਹੀਂ ਹੋਵੇਗੀ, ਇਸ ਯੋਜਨਾ ਨੂੰ ਸੈਨਸਸ ਟਾਈਮ ਕੈਪਸੂਲ ਕਿਹਾ ਜਾਂਦਾ ਹੈ ।

ਸਾਲ 2105 ਵਿਚ, National Archives ਟਾਈਮ ਕੈਪਸੂਲ ਵਿਚ ਰਖੀ ਜਾਣਕਾਰੀ ਨੂੰ ਜਨਤਾ ਅਤੇ ਭਵਿੱਖ ਦੀ ਪੀੜ੍ਹੀ ਨੂੰ ਖਲਾਸ ਕਰੇਗੀ ਜਿਸ ਨਾਲ ਉੱਹ ਆਪਣੇ ਪਰਿਵਾਰ ਦੀ ਪੀੜ੍ਹੀ ਨੂੰ ਲੱਭ ਸਕਣ ।

**ਸੈਨਸਸ ਟਾਈਮ ਕੈਪਸੂਲ ਵਿਚ ਹਿੱਸਾ ਲੈਣਾ ਤੁਹਾਡੀ ਆਪਣੀ ਮਰਜ਼ੀ ਹੈ** । ਜੋ ਇਸ ਯੋਜਨਾ ਲਈ ਰਜ਼ਾਮੰਦੀ ਪਰਦਾਨ ਨਹੀਂ ਕਰੇਗਾ ਉਸ ਦੀ ਮਰਦਮ ਸ਼ੁਮਾਰੀ ਦੀ ਜਾਣਕਾਰੀ ਨੂੰ, Australian Bureau of Statistics ਦੀ ਆਮ ਕਾਰਜਵਿਧੀ ਅਨੁਸਾਰ ਅਤੇ ਅੰਕੜੇ ਅਮਲ ਕਰਨ ਉਪਰੰਤ ਨਸ਼ਟ ਕਰ ਦਿਤਾ ਜਾਵੇਗਾ ।

## ਮਰਦਮ ਸ਼ੁਮਾਰੀ ਕਿਵੇਂ ਕੀਤੀ ਜਾਂਦੀ ਹੈ

ਆਸਟਰੇਲੀਆ ਵਿਚ ਹਰ ਇਕ ਜਨੇ ਦੀ, ਭਾਂਵੇ ਉਹ ਕਿਥੇ ਵੀ ਹੋਣ, ਮਰਦਮ ਸ਼ੁਮਾਰੀ ਦੀ ਰਾਤ ਨੂੰ (ਮੰਗਲਵਾਰ 8 ਅਗਸਤ) ਗਿਣਤੀ ਕੀਤੀ ਜਾਵੇਗੀ ਜਿਨ੍ਹਾਂ ਵਿਚ ਯਾਤਰੂ ਵੀ ਸ਼ਾਮਲ ਹਨ । ਮਰਦਮ ਸ਼ੁਮਾਰੀ ਦੀ ਰਾਤ ਤੋਂ ਦੋ ਹਫਤੇ ਪਹਿਲਾਂ ਇਕ ਸੈਨਸਸ ਕੁਲੈਕਟਰ ਤੁਹਾਡੇ ਘਰ ਮਰਦਮ ਸ਼ੁਮਾਰੀ ਦੇ ਫਾਰਮ ਅਤੇ ਇਕ ਲਾਭਦਾਇਕ ਮਦਦ ਪੁਸਤਕ ਵੰਡ ਜਾਵੇਗਾ ਅਤੇ ਮਰਦਮ ਸ਼ੁਮਾਰੀ ਦੀ ਰਾਤ ਤੋਂ ਦੋ ਹਫਤੇ ਬਾਦ ਪੂਰੇ ਕੀਤੇ ਫਾਰਮ ਨੂੰ ਵਾਪਸ ਲੈਣ ਲਈ ਆਵੇਗਾ । ਲੋਕਾਂ ਲਈ ੨੦੦੬ ਦੇ ਮਰਦਮ ਸ਼ੁਮਾਰੀ ਦੇ ਫਾਰਮ ਨੂੰ ਆਨ-ਲਾਈਨ ਉੱਤੇ ਭਰਣ ਦੀ ਮਰਜ਼ੀ ਦੀ ਵੀ ਖੁੱਲ੍ਹ ਹੋਵੇਗੀ ।

## ਮਦਦ ਦੀ ਲੋੜ ਹੈ ?

ਇਕ Census Inquiry Service ਆਸਟਰੇਲੀਆ ਵਿਚ ਸਭ ਤੋਂ ਜਿਆਦਾ ਵਰਤੀਆਂ ਭਾਸ਼ਾਵਾਂ ਦੀ ਲੋੜ ਪੂਰਤੀ ਲਈ ਜੁਲਾਈ ਦੇ ਆਖੀਰ ਤੱਕ ਉਪਲਬਧ ਹੋ ਜਾਵੇਗਾ । The Census Inquiry Service Language Helpline 8:30 ਸਵੇਰ ਤੋਂ 8:00 ਸ਼ਾਮ ਤੱਕ **1300 363 365** ਉੱਤੇ ਕੰਮ ਕਰੇਗੀ ।

ਭਾਸ਼ਾ ਦੀ ਕੁਸ਼ਲਤਾ ਵਾਲੇ ਸੈਨਸਸ ਕੁਲੈਕਟਰ ਢੁਕਵੇਂ ਇਲਾਕਿਆਂ ਵਿਚ ਵਰਤੇ ਜਾਣਗੇ । ਉਨ੍ਹਾਂ ਨੂੰ ਮਦਦ ਪਰਦਾਨ ਕਰਨ ਲਈ ਸਿਖਿਆ ਦਿਤੀ ਗਈ ਹੈ । ਸੈਨਸਸ ਦੀ ਵੈਬ ਸਾਈਟ - **www.abs.gov.au/census** - ਵਿਚ ਕੁਝ ਉਲਥਾ ਕੀਤੀ ਸਮਗਰੀ ਵੀ ਮਿਲੇਗੀ ।

## ਯਾਦ ਰੱਖੋ - ਮਰਦਮ ਸ਼ੁਮਾਰੀ ਤੁਹਾਡੀ ਗਿਣਤੀ ਲਈ ਇਕ ਮੌਕਾ ਹੈ ।